੧ਓ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

"ਅੰਮ੍ਰਿਤ"

ਅੰਮ੍ਰਿਤ ਸ਼ਬਦ ਦੋ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ। "ਅੰ" ਅਤੇ "ਮ੍ਰਿਤ" "ਅੰ" ਦੇ ਅਰਥ ਹਨ ਰਹਿਤ ਅਤੇ "ਮ੍ਰਿਤ" ਦੇ ਅਰਥ ਹਨ ਮੌਤ। ਇਸਤਰਾਂ ਅੰਮ੍ਰਿਤ ਦੇ ਅਰਥ ਹਨ ਮੌਤ ਤੋਂ ਰਹਿਤ ਭਾਵ ਐਸੀ ਵਸਤੂ ਜਿਸਦੇ ਵਰਤਣ ਨਾਲ ਮੌਤ ਤੋਂ ਰਹਿਤ ਅਥਵਾ ਅਮਰ ਹੋ ਜਾਈਦਾ ਹੈ

ਸਤਿਗੁਰੂ ਜੀ ਕਹਿੰਦੇ ਹਨ ਕਿ ਜੀਵ ਮਾਤਾ ਦੇ ਉਦਰ ਵਿਚ ਅਗਨੀ ਤੋਂ ਬਹੁਤ ਤੰਗ ਆ ਜਾਂਦਾ ਹੈ ਅਤੇ ਅਕਾਲ ਪੁਰਖ ਅਗੇ ਪ੍ਰਾਰਥਨਾ ਕਰਦਾ ਹੈ ਕਿ ਮੈਨੂੰ ਇਥੋਂ ਕਢੋ ਮੈਂ ਬਾਹਰ ਜਾ ਕੇ ਸ੍ਵਾਸ ਸ੍ਵਾਸ ਆਪ ਜੀ ਦਾ ਨਾਮ ਜਪਾਂਗਾ। ਅਰਜ ਪ੍ਰਵਾਨ ਕਰਦਿਆਂ ਅਕਾਲ ਪੁਰਖ ਉਸਨੂੰ ਬਾਹਰ ਕਢਦੇ ਹਨ। ਬਾਹਰ ਆਉਂਦਿਆਂ ਹੀ ਜੀਵ ਮਾਇਆ ਵਿਚ ਫਸ ਜਾਂਦਾ ਹੈ ਅਤੇ ਅਪਣੇ ਕੀਤੇ ਹੋਏ ਬਚਨ ਭੁਲ ਜਾਂਦਾ ਹੈ ਗੁਰਬਾਣੀ ਵਿਚ ਇਸਤਰਾਂ ਲਿਖਿਆ ਹੈ

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ।
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ।
ਜਾਂ ਤਿਸੁ ਭਾਣਾ ਤਾਂ ਜੰਮਿਆ ਪਰਵਾਰਿ ਭਲਾ ਭਾਇਆ।
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ

ਬਚਪਨ ਜੁਆਨੀ ਅਤੇ ਬੁਢੇਪੇ ਦੀਆਂ ਮਨਜ਼ਲਾਂ ਤੈਹ ਕਰਦਾ ਹੋਇਆ ਮਨੁਖ ਅਗੇ ਹੀ ਅਗੇ ਵਧਦਾ ਜਾਂਦਾ ਹੈ। ਕੁਟੰਬ ਦੇ ਮੋਹ ਅਤੇ ਮਾਇਆ ਦੇ ਜਾਲ ਵਿਚ ਵਧ ਤੋਂ ਵਧ ਫੱਸ ਜਾਂਦਾ ਹੈ ਸਰੀਰ ਵਿਚ ਭਾਵੇਂ ਕੋਈ ਬਲ ਵੀ ਨਹੀਂ ਰਹਿੰਦਾ ਸਰੀਰ ਦੇ ਅੰਗ ਆਪਣੇ ਆਪਣੇ ਕੰਮਾਂ ਤੋਂ ਜੁਆਬ ਦੇਈ ਜਾਂਦੇ ਹਨ ਪਰ ਮਾਇਆ ਵਿਚ ਫਸੇ ਹੋਇ ਮਨੁਖ ਦਾ ਦਿਲ ਮਰਨਾ ਨਹੀਂ ਚਾਹੁੰਦਾ ਕਿਉਂ ਜੋ ਮਨੁਖ ਨੂੰ ਇਹ ਭੁਲਿਆ ਹੁੰਦਾ ਹੈ :-

ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ।
ਝੂਠੈ ਮੋਹਿ ਭਰਮਿ ਭੁਲਾਈ ॥

ਭਾਵੇਂ ਮਨੁਖ ਕਿਤਾ ਵੀ ਦੁਖੀ ਹੋਵੇ ਪਰ ਆਪਣੇ ਕੁਟੰਬ ਨੂੰ ਛਡਣਾ ਨਹੀਂ ਚਾਹੁੰਦਾ। ਇਹ ਚਾਹੁੰਦਾ ਹੈ ਕਿ ਕੋਈ ਐਸੀ ਵਸਤੂ ਮਿਲ ਜਾਵੇ ਜਿਸਦੇ ਵਰਤਨ ਨਾਲ ਦੁਖ ਦੂਰ ਹੋ ਜਾਣ ਅਤੇ ਮੌਤ ਦਾ ਭੈ ਵੀ ਜਾਂਦਾ ਰਹੇ। ਇਹੀ ਇੱਛਾ ਤਕਰੀਬਨ ਸਾਰਿਆਂ ਮਨੁਖਾਂ ਨੂੰ ਲੱਗੀ ਰਹਿੰਦਾ ਹੈ। ਇਸ ਇੱਛਾ ਦੀ ਪੂਰਤਾਈ ਵਾਸਤੇ ਜਤਨ ਵੀ ਹੁੰਦਾ ਹੀ ਰਹਿੰਦਾ ਹੈ

ਕਹਿੰਦੇ ਹਨ "ਜਰੂਰਤ ਇਜਾਦ ਦੀ ਮਾਂ ਹੈ" ਭਾਵ ਜਦੋਂ ਕਿਸੇ ਵਸਤੂ ਦੀ ਲੋੜ ਹੋਵੇ ਉਸਨੂੰ ਪਾਉਣ ਵਾਸਤੇ ਕੋਈ ਨ ਕੋਈ ਰਾਹ ਨਿਕਲ ਹੀ ਆਉਂਦਾ ਹੈ

ਇਤਿਹਾਸ ਵਿਚ ਕਥਾ ਹੈ ਕਿ ਇਕ ਵਾਰੀ ਦੇਵਤੇ ਅਤੇ ਦੈਂਤਾਂ ਨੇ ਮਹਾ ਸਾਗਰ ਨੂੰ ਰਿੜਕਿਆ। ਬਹੁਤ ਸਾਰਾ ਰਿੜਕਣ ਪਿਛੋਂ ਚੌਦਾਂ ਰਤਨ ਪ੍ਰਾਪਤ ਹੋਏ। ਉਨ੍ਹਾਂ ਚੌਦਾਂ ਰਤਨਾਂ ਵਿਚੋਂ ਇਕ ਰਤਨ ਅੰਮ੍ਰਿਤ ਸੀ। ਇਸਨੂੰ ਪਾਉਣ ਵਾਸਤੇ ਦੇਵਤਿਆਂ ਅਤੇ ਦੈਂਤਾਂ ਦਾ ਜੁਧ ਹੋਇਆ। ਫਤਹ ਦੇਵਤਿਆਂ ਦੀ ਹੋਈ ਅਤੇ ਅੰਮ੍ਰਿਤ ਦੇਵਤਿਆਂ ਦੇ ਹਿਸੇ ਆਇਆ।

ਸਮਾਂ ਬੀਤਦਾ ਗਿਆ । ਸਤਿਜੁਗ ਤ੍ਰੇਤੇ ਅਤੇ ਦੁਆਪਰ ਪਿਛੋਂ
ਵਾਰੀ ਆਈ ਕਲਜੁਗ ਦੀ । ਕਲਜੁਗ ਦੇ ਮੁਤੱਲਕ ਲਿਖਿਆ ਹੈ

ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ

ਅਥਵਾ

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ।

ਕਲਜੁਗ ਵਿਚ ਪਾਪਾਂ ਦੀ ਅਤਿ ਹੋ ਗਈ । ਗਊ ਗ਼ਰੀਬ ਬੜੇ ਦੁਖੀ ਹੋਏ । ਰਾਜੇ ਅਤੇ ਆਗੂ ਅਪਣੇ ਜਾਤੀ ਆਰਾਮ ਵਾਸਤੇ ਅੰਧਾ ਧੁੰਧ ਪਾਪ ਕਮਾਉਣ ਲਗ ਪਏ । ਹਰ ਥਾਂ ਕੂੜ ਦਾ ਬੋਲ ਬਾਲਾ ਹੋ ਗਿਆ । ਧਰਤੀ ਦੀ ਦੁਰਦਸ਼ਾ ਨੂੰ ਅਨੁਭਵ ਕਰਕੇ ਸ੍ਰੀ ਅਕਾਲ ਪੁਰਖ ਜੀ ਸਰਗੁਣ ਸਰੂਪ ਧਾਰਕੇ ਇਸ ਧਰਤੀ ਤੇ ਆਏ ਅਤੇ ਆਪਣਾ ਨਾਉਂ "ਨਾਨਕ" ਰਖਾਇਆ.

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ

ਸਤਿਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਸਾਰੀ ਸ੍ਰਿਸ਼ਟੀ ਤ੍ਰਿਸ਼ਨਾ ਰੂਪੀ ਅਗਨਿ ਵਿਚ ਜਲ ਰਹੀ ਹੈ । ਸਾਰੇ ਜੀਵ ਭਰਮਾਂ ਅਤੇ ਪਾਖੰਡਾਂ ਵਿਚ ਫਸੇ ਹੋਇ ਅਸਲੀਅਤ ਤੋਂ ਕੋਹਾਂ ਦੂਰ ਜਾ ਰਹੇ ਹਨ ਤੱਤ ਵਸਤੂ ਨੂੰ ਛੱਡ ਕੇ ਬੁਰੇ ਕੰਮਾਂ ਵਿਚ ਰੁਝੇ ਹੋਏ ਹਨ

"ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ"

ਸਤਿਗੁਰੂ ਨਾਨਕ ਦੇਵ ਜੀ ਨੇ ਕਲਜੁਗ ਦੇ ਜੀਵਾਂ ਨੂੰ ਸੁਧਾਰਨ ਵਾਸਤੇ ਕਮਰਕੱਸਾ ਕੀਤਾ ਅਤੇ ਸਾਰੀ ਸ੍ਰਿਸ਼ਟੀ ਦਾ ਦੌਰਾ ਕੀਤਾ ਕੁਕਰਮਾਂ ਵਿਚ ਫਸੇ ਹੋਇ ਲੋਕਾਂ ਨੂੰ ਸਿਧੇ ਰਸਤੇ ਪਾਇਆ ਵਹਿਮ ਭਰਮ ਅਤੇ ਪਾਖੰਡ ਕਰਨ ਤੋਂ ਵਰਜਿਆ । ਸਤਿਗੁਰੂ ਜੀ ਨੇ ਇਕ ਪਾਸੇ ਲੋਕਾਂ ਕੋਲੋਂ ਕੁਰੀਤੀਆਂ ਛੁਡਾਈਆਂ ਅਤੇ ਦੂਜੇ ਪਾਸੇ ਨਾਮ ਰੂਪੀ ਅੰਮ੍ਰਿਤ ਦੀ ਦਾਤ ਬਖਸ਼ਣਿਆਂ ਫ਼ੁਰਮਾਇਆ

ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥
ਸੁਖਦਾਈ ਦੂਖ ਬਿਡਾਰਨ ਹਰੀਆ ॥
ਅਵਰਿ ਸਾਦ ਚਖਿ ਸਗਲੇ ਦੇਖੇ ॥
ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥

ਜਿਹੜੇ ਮਨੁਖ ਸਤਿਗੁਰੂ ਜੀ ਦੀ ਮਰਯਾਦਾ ਅਨੁਸਾਰ ਨਾਮ ਰੂਪੀ ਅੰਮ੍ਰਿਤ ਪੀਣ ਲਗੇ ਉਹ ਆਤਮਕ ਤੌਰ ਤੇ ਅਮਰ ਹੋ ਗਏ ਅਤੇ ਸੰਸਾਰੀ ਜੀਵਾਂ ਨੂੰ ਇਸ ਤਰਾਂ ਉਪਦੇਸ਼ ਦੇਣ ਲਗੇ

ਅੰਮ੍ਰਿਤੁ ਹਰਿ ਹਰਿ ਨਾਮੁ ਮੇਰੀ ਜਿੰਦੁੜੀਏ
ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਤਕ ਇਹੀ ਕਾਰ ਵਰਤਦੀ ਰਹੀ ਪਰ ਜਦੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਗੁਰ ਗੱਦੀ ਤੇ ਸੁਭਾਏਮਾਨ ਹੋਏ ਉਨ੍ਹਾਂ ਵੇਖਿਆ ਕਿ ਹਿੰਦੂ ਜਾਤੀ ਗਿਰਾਵਟ ਵਲ ਜਾ ਰਹੀ ਹੈ ਅਤੇ ਮੁਸਲਮਾਨ ਆਗੂ ਹਿੰਦੂਆਂ ਨੂੰ ਜਬਰਦਸਤੀ ਮੁਸਲਮਾਨ ਬਨਾਉਣਾ ਚਾਹੁੰਦੇ ਹਨ ਸਤਿਗੁਰੂ ਜੀ ਨੇ ਹਿੰਦੂਆ ਨੂੰ ਮਜ਼ਲੂਮ ਸਮਝਕੇ ਮਜ਼ਲੂਮਾਂ ਦੀ ਰਖਿਆ ਹਿਤ ਇਕ ਨਵਾਂ ਪੰਥ ਰਚਣ ਦਾ ਇਰਾਦਾ ਕੀਤਾ ਉਹ ਚਾਹੁੰਦੇ ਤਾਂ ਛਿਨ ਵਿਚ ਪੰਥ ਰਚ ਸਕਦੇ ਸਨ ਪਰ ਦੁਨਿਆਵੀ ਮਰਯਾਦਾ ਨੂੰ ਕਾਇਮ ਰਖਦਿਆਂ ਹੋਇਆਂ ਇਸ ਵਡੇ ਕੰਮ ਭਾਵ ਨਵੇਂ ਪੰਥ ਰਚਨ ਤੋਂ ਪਹਿਲੋਂ ਉਨ੍ਹਾਂ ਅਪਣੇ ਨਿਰਗੁਣ ਸਰੂਪ ਨੂੰ ਖੁਸ਼ ਕਰਨ ਵਾਸਤੇ ਇਕ ਵਡਾ ਭਾਰੀ ਹਵਨ ਕੀਤਾ । ਹਵਨ ਦੀ ਸਮਾਪਤੀ ਪਰ ਅਰਦਾਸ ਕੀਤੀ

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ ॥

ਆਪਣੇ ਨਿਰਗੁਣ ਸਰੂਪ ਦੀ ਖੁਸ਼ੀ ਅਤੇ ਆਗਿਆ ਲੈ ਕੇ ਹਵਨ ਦੀ ਸਮਾਪਤੀ ਕਰਕੇ ਆਪ ਸ੍ਰੀ ਅਨੰਦ ਪੁਰ ਸਾਹਿਬ ਆਏ। ਸਾਧ ਸੰਗਤ ਦਾ ਇਕ ਵੱਡਾ ਇਕੱਠ ਕੀਤਾ। ਆਪਣੇ ਸਿੰਘਾਸਨ ਤੇ ਖੜ੍ਹੇ ਹੋ ਕੇ ਹੱਥ ਵਿਚ ਆਪਣੇ ਨਿਰਗੁਣ ਸਰੂਪ ਦੀ ਬਖਸ਼ੀ ਹੋਈ ਤਲਵਾਰ ਫੜਕੇ ਸਾਧ ਸੰਗਤ ਨੂੰ ਮੁਖਾਤਬ ਕਰਕੇ ਕਹਿਣ ਲੱਗੇ ਕਿ ਇਕ ਸਿਰ ਦੀ ਲੋੜ ਹੈ। ਹੁਕਮ ਸੁਣਦਿਆਂ ਹੀ ਭਾਈ ਦਇਆ ਰਾਮ ਜੀ ਨੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਦਾਸ ਦਾ ਸਿਰ ਹਾਜ਼ਰ ਹੈ। ਸਤਿਗੁਰੂ ਜੀ ਨੇ ਉਸਦਾ ਸਿਰ ਵੱਢਕੇ ਲਹੂ ਦੀ ਭਿਜੀ ਹੋਈ ਤਲਵਾਰ ਫੜੀ ਹੋਈ ਫਿਰ ਆਖਣ ਲੱਗੇ ਕਿ ਇਕ ਹੋਰ ਸਿਰ ਦੀ ਲੋੜ ਹੈ। ਭਾਈ ਧਰਮ ਦਾਸ ਜੀ ਨੇ ਆਪਣੇ ਆਪ ਨੂੰ ਅਰਪਣ ਕਰ ਦਿੱਤਾ। ਉਸਦਾ ਸਿਰ ਵੀ ਵੱਢਿਆ ਗਿਆ। ਇਸੇ ਤਰ੍ਹਾਂ ਭਾਈ ਹਿੰਮਤ ਰਾਏ ਜੀ, ਭਾਈ ਮੁਹਕਮ ਚੰਦ ਜੀ ਅਤੇ ਭਾਈ ਸਾਹਿਬ ਦਾਸ ਜੀ ਦੇ ਸਿਰ ਵੱਢੇ ਗਏ।

ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣੀ ਅਲੌਕਿਕ ਸ਼ਕਤੀ ਦੁਆਰਾ ਉਹ ਪੰਜੇ ਸਿਰ ਪੰਜੇ ਧੜਾਂ ਨਾਲ ਅਦਲ ਬਦਲ ਕਰਕੇ ਜੋੜ ਦਿੱਤੇ। ਇਸ ਅਲੋਖੇ ਕੌਤਿਕ ਪਿਛੋਂ ਸਤਿਗੁਰੂ ਜੀ ਨੇ ਇਨ੍ਹਾਂ ਨੂੰ ਆਤਮਕ ਤੌਰ ਤੇ ਅਮਰ ਕਰਨ ਵਾਸਤੇ ਇਕ ਐਸੀ ਅਦਭੁਤ ਵਸਤੂ ਬਣਾ ਕੇ ਛਕਾਈ ਜਿਸਨੂੰ ਅੰਮ੍ਰਿਤ ਕਿਹਾ ਜਾਂਦਾ ਹੈ। ਇਹ ਅੰਮ੍ਰਿਤ ਉਸ ਨਾਮ ਰੂਪੀ ਅੰਮ੍ਰਿਤ ਦੇ ਪਰਾਪਤ ਕਰਨ ਦਾ ਪਹਿਲਾ ਦਰਵਾਜ਼ਾ ਰਖਿਆ ਗਿਆ। ਭਾਵ ਇਹ ਹੈ ਕਿ ਅੰਮ੍ਰਿਤ ਛੱਕ ਕੇ ਸਿਖੀ ਧਾਰਨ ਕਰੇ ਅਤੇ ਫਿਰ ਨਾਮ ਰੂਪੀ ਅੰਮ੍ਰਿਤ ਦੀ ਪਰਾਪਤੀ ਦਾ ਜਤਨ ਕਰੇ

ਇਸ ਅੰਮ੍ਰਿਤ ਵਿਚ ਸ੍ਰੀ ਸਤਿਗੁਰੂ ਜੀ ਨੇ ਜਿਥੇ ਹੋਰ ਬਰਕਤਾਂ ਪਾਈਆਂ ਉਥੇ ਜੰਤ੍ਰ ਮੰਤ੍ਰ ਅਤੇ ਤੰਤ੍ਰ ਦੀ ਪਾਣ ਸਨ। ਜੰਤ੍ਰ ਉਹ ਬਾਣੀ ਹੈ ਜਿਹੜੀ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀ ਜਾਂਦੀ ਹੈ। ਮੰਤ੍ਰ ਉਹ ਹੈ ਜਿਹੜਾ

ਅਕਾਲ ਪੁਰਖ ਦਾ ਪਵਿੱਤ੍ਰ ਨਾਮ ਅੰਮ੍ਰਿਤ ਵਿਚ ਨਿਗਾਹ ਰਖਕੇ ਜਪਿਆ ਜਾਂਦਾ ਹੈ ਅਤੇ ਤੰਤ੍ਰ ਉਹ ਹੈ ਜਿਹੜਾ ਅੰਮ੍ਰਿਤ ਦੇ ਬਾਟੇ ਵਿਚ ਖੰਡਾ ਰਗੜਿਆ ਜਾਂਦਾ ਹੈ

ਐਸੀ ਵਸਤੂ ਜਿਸ ਵਿਚ ਅਕਾਲ ਪੁਰਖ ਦਾ ਪਵਿੱਤ੍ਰ ਨਾਮ ਅਤੇ ਰੱਬੀ ਬਾਣੀ ਹੈ ਸਤਿਗੁਰੂ ਜੀ ਨੇ ਇਕ ਤੋਹਫੇ ਦੇ ਤੌਰ ਤੇ ਸਿਖਾਂ ਨੂੰ ਦਿੱਤੀ ਨਾਲ ਹੀ ਪੰਜ ਕਕਿਆਂ ਦੀ ਰਹਿਤ ਧਾਰਨ ਦਾ ਵੀ ਹੁਕਮ ਕੀਤਾ ਇਸ ਤੋਂ ਇਲਾਵਾ ਬਗੈਰ ਜਾਤ ਪਾਤ ਦੇ ਲਿਹਾਜ਼ ਤੋਂ ਜ਼ਾਲਮਾਂ ਦਾ ਡੱਟ ਕੇ ਮੁਕਾਬਲਾ ਕਰਨ ਵਾਸਤੇ ਹੁਕਮ ਦਿੱਤਾ।

ਸਤਿਗੁਰੂ ਜੀ ਦੀ ਮਿਹਰ ਸਦਕਾ ਅੰਮ੍ਰਿਤ ਦੀ ਪ੍ਰਾਪਤੀ ਨੇ ਬੁਜ਼ਦਿਲਾਂ ਤੋਂ ਦਲੇਰ ਅਤੇ ਬਹਾਦਰ ਬਣਾ ਦਿੱਤਾ। ਇਸੇ ਅੰਮ੍ਰਿਤ ਦੀ ਬਦੌਲਤ ਹੀ ਸਿਖਾਂ ਨੇ ਮੁਗਲੀਆ ਰਾਜ ਨੂੰ ਖੋਖਲਾ ਕਰ ਦਿੱਤਾ ਅਤੇ ਪੰਜਾਬ ਵਿਚ ਸਿਖ ਰਾਜ ਦੀ ਸਥਾਪਤ ਕਰ ਲਿਆ

ਇਥੇ ਮੈਨੂੰ ਇਕ ਅੰਮ੍ਰਿਤ ਛਕੇ ਹੋਏ ਸਿਖ ਦੀ ਸਾਖੀ ਯਾਦ ਆਉਂਦੀ ਹੈ

ਮੁਸਲਮਾਨੀ ਰਾਜ ਵਿਚ ਨਵਾਬ ਨੂੰ ਪਤਾ ਲਗਾ ਕਿ ਭਾਈ ਤਾਰੂ ਸਿੰਘ ਇਕ ਐਸਾ ਸੇਮਾ ਹੈ ਜਿਹੜਾ ਜੰਗਲਾਂ ਵਿਚ ਸਿਖਾਂ ਨੂੰ ਰਸਦ ਪਹੁੰਚਾਂਦਾ ਹੈ। ਨਵਾਬ ਨੇ ਉਸਨੂੰ ਕੈਦ ਕਰਵਾ ਕੇ ਉਸਦੇ ਕੇਸ ਕੱਟਣ ਦਾ ਹੁਕਮ ਦਿੱਤਾ। ਹੁਕਮ ਮਿਲਣ ਤੇ ਨਵਾਬ ਦੇ ਆਦਮੀ ਭਾਈ ਜੀ ਦੇ ਕੇਸ ਕੱਟਣ ਵਾਸਤੇ ਅਗੇ ਹੋਏ। ਭਾਈ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਦਾ ਆਸਰਾ ਲੈ ਕੇ ਉਨ੍ਹਾਂ ਨੂੰ ਕਿਹਾ ਕਿ ਮੇਰੇ ਕੇਸਾਂ ਵਿਚ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਅੰਮ੍ਰਿਤ ਪਿਆ ਹੋਇਆ ਹੈ ਇਹ ਕੱਟੇ ਨਹੀਂ ਜਾਣਗੇ, ਨਵਾਬ ਨੇ ਬੜਾ ਜੋਰ ਲਾਇਆ ਰੰਬੇ ਅਤੇ ਦਾਤਰੀਆਂ ਵਰਤੀਆਂ ਗਈਆਂ ਖੋਪਰੀ ਖਿਸਕ ਲਹਿ ਗਈ ਪਰ ਸਿਰ ਤੋਂ ਕੇਸ ਨਾ ਹੀ ਲੱਥੇ

ਇਸ ਸਾਖੀ ਤੋਂ ਪਤਾ ਲਗਦਾ ਹੈ ਕਿ ਜਿਸ ਤਰਾਂ ਦੀ ਭਾਵਨਾ ਨਾਲ ਕੋਈ ਸਿਖ ਅੰਮ੍ਰਿਤ ਛਕਦਾ ਹੈ । ਸਤਿਗੁਰੂ ਜੀ ਉਸਦੀ ਭਾਵਨਾ ਪੂਰੀ ਕਰਦੇ ਹਨ

ਰਾਜ ਪਾ ਕੇ ਕੁਝ ਚਿਰ ਤਕ ਤਾਂ ਸਿੰਘ ਮਜ਼ਲੂਮਾ ਦੀ ਰਖਿਆ ਕਰਦੇ ਰਹੇ ਪਰ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਵਰਗਵਾਸ ਹੋਣ ਪਿਛੋਂ ਸਿਖ ਗਿਰਾਵਟ ਵਲ ਜਾਣ ਲਗ ਪਏ । ਸਤਿਗੁਰੂ ਜੀ ਦੇ ਹੁਕਮਾਂ ਨੂੰ ਭੁਲ ਗਏ । ਨਾਮ ਜਪਣਾ ਪਾਠ ਕਰਨਾ ਅਤੇ ਹੋਰ ਸ਼ੁਭ ਕਰਮ ਕਰਨੇ ਤਿਆਗ ਦਿੱਤੇ । ਕੁਕਰਮ ਕਰਨ ਲਗ ਪਏ । ਸਿਖੀ ਦੀ ਦੁਰਦਸ਼ਾ ਨੂੰ ਵੇਖਕੇ ਗੁਰੂ ਨਾਨਕ ਦੇਵ ਜੀ ਨੇ ਅਪਣਾ ਬਾਰ੍ਹਵਾਂ ਜਾਮਾ ਧਾਰ ਕੇ ਮੁਰਝਾਈ ਹੋਈ ਸਿਖੀ ਰੂਪੀ ਖੇਤੀ ਨੂੰ ਸੁਰਜੀਤ ਕੀਤਾ ।

ਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਜਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡ ਪਿੰਡ ਫਿਰ ਕੇ ਸਿੱਖੀ ਦਾ ਪਰਚਾਰ ਕੀਤਾ ਸਿਖਾਂ ਨੂੰ ਨਾਮ ਜਪਣ ਅਤੇ ਗੁਰਬਾਣੀ ਪੜ੍ਹਨ ਵਲ ਲਾਇਆ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲੋਂ ੧੯੧੪ ਦੀ ਵੈਸਾਖੀ ਨੂੰ ਹੇਠ ਲਿਖੇ ਪੰਜਾਂ ਸਿਖਾਂ ਨੂੰ ਅੰਮ੍ਰਿਤ ਛਕਾਇਆ

(1) ਭਾਈ ਕਾਨ੍ਹ ਸਿੰਘ ਜੀ ਨਿਹੰਗ
(2) ਭਾਈ ਲਾਭ ਸਿੰਘ ਜੀ
(3) ਭਾਈ ਆਤਮਾ ਸਿੰਘ ਜੀ
(4) ਭਾਈ ਨੈਣਾ ਸਿੰਘ ਜੀ
(5) ਭਾਈ ਸੁਖਾ ਸਿੰਘ ਜੀ

ਅੰਮ੍ਰਿਤ ਛਕਾ ਕੇ ਸ੍ਰੀ ਸਤਿਗੁਰੂ ਜੀ ਨੇ ਸਿਖਾਂ ਨੂੰ ਕਬਰ ਪ੍ਰਸਤੀ ਤੋਂ ਵਰਜਿਆ। ਭੂਤ ਪ੍ਰੇਤ ਦੇਵੀ ਦੇਵਤਿਆਂ ਨੂੰ ਤਿਆਗ ਕੇ ਇਕ ਅਕਾਲ ਪੁਰਖ ਦੇ ਸਿਮਰਨ ਵਲ ਲਾਇਆ ਇਸ ਤੋਂ ਇਲਾਵਾ ਹੋਰ ਵੀ ਜੋ ਕੁਰੀਤੀਆਂ ਸਿਖਾਂ ਵਿਚ ਪਸਰ ਗਈਆਂ ਸਨ ਉਨ੍ਹਾਂ ਨੂੰ ਬੰਦ ਕੀਤਾ। ਸਿਖਾਂ ਨੂੰ ਮਿਲਕੇ ਬਹਿਣ ਅਤੇ ਮਿਲ ਕੇ ਪਰਚਾਰ ਕਰਨ ਦਾ ਹੁਕਮ ਦਿੱਤਾ। ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਪਰਚਾਰ ਨਾਲ ਜਿਥੇ ਪੁਰਾਣੇ ਸਿਖਾਂ ਨੇ ਨਵੇਂ ਸਿਰੇ ਅੰਮ੍ਰਿਤ ਛਕਿਆ ਉਥੇ ਹੋਰ ਵੀ ਲਖਾਂ ਨਵੇਂ ਸਿਖਾਂ ਨੇ ਅੰਮ੍ਰਿਤ ਛੱਕਕੇ ਸਿਖੀ ਧਾਰਨ ਕੀਤੀ

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ

ਹੁੱਕੇ ਛੁਡਵਾਏ, ਰਖਵਾਏ ਕੇਸ ਮੋਨਿਓਂ ਕੇ
ਸੁਧਾ ਛਕਿ ਥਾਏ ਸਿੰਘ, ਭਾਗ ਜਿਨੈ ਜਾਗਿਓ।
ਟੋਲਯੋ ਜਮ ਭਾਰੀ, ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਵਿਰਧ ਇਓ, ਨਾਮ ਰਸ ਪਾਗਿਓ।
ਟੀਸ ਭੰਗ ਪੋਸਤ ਸਰਾਬ ਮਾਸ ਚੋਰੀ ਯਾਰੀ
ਠੱਗੀ ਤਜਿ, ਥੀਏ ਸੰਤ, ਸੰਤਿਜਗ ਆ ਗਿਓ।

ਸ੍ਰੀ ਸਤਿਗੁਰ ਰਾਮ ਸਿੰਘ ਜੀ ਨੇ ਸਿਖਾਂ ਨੂੰ ਕਹਿਆ ਕਿ ਜਿਸ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਦੇ ਜੋਰ ਨਾਲ ਮੁਸਲਮਾਨੀ ਰਾਜ ਖਤਮ ਕੀਤਾ ਸੀ ਉਸੇ ਤਰਾਂ ਅਸੀਂ ਸ਼ਾਂਤੀ ਨਾਲ ਭਾਵ ਸ਼ਾਂਤਮਈ ਤਰੀਕੇ ਨਾਲ ਅੰਗ੍ਰੇਜ਼ਾਂ ਦਾ ਰਾਜ ਖਤਮ ਕਰਨਾ ਹੈ। ਸ੍ਰੀ ਸਤਿਗੁਰੂ ਜੀ ਦੇ ਅਸੂਲ ਤੇ ਹੀ ਚਲਕੇ ਕਾਂਗਰਸ ਨੇ ਸ਼ਾਂਤਮਈ ਤਰੀਕੇ ਨਾਲ ਅੰਗ੍ਰੇਜ਼ਾਂ ਦਾ ਰਾਜ ਖਤਮ ਕੀਤਾ

ਇਤਿਹਾਸ ਦਸਦਾ ਹੈ ਕਿ ਸਤਿਗੁਰੂ ਜੀ ਨੇ ਦਸਵੇਂ ਜਾਮੇ ਵਿਚ ਬੀਬੀਆਂ ਨੂੰ ਅੰਮ੍ਰਿਤ ਨਹੀਂ ਸੀ ਛਕਾਇਆ ਪਰ ਬਾਰ੍ਹਵੇਂ ਜਾਮੇ ਵਿਚ ਬੀਬੀਆਂ ਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ ਦਿੱਤੀ ਅਤੇ ਕਛਹਿਰੇ ਪਾਉਣ ਦੀ ਵੀ ਤਾਕੀਦ ਕੀਤੀ। ਇਸਤਰਾਂ ਔਰਤ ਜਾਤੀ ਦੀ ਮਰਦ ਜਾਤੀ ਨਾਲ ਸਮਾਨਤਾ ਦੀ ਕਮੀ ਨੂੰ ਪੂਰਾ ਕਰ ਦਿੱਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਨੇ ਬੀਬੀਆਂ ਵਿਚ ਵਰਨੀ, ਪਾਠ ਅਥਵਾ ਨਿਤਨੇਮ ਕਰਨ ਵਾਸਤੇ ਬੀਬੀਆਂ ਨੂੰ ਅੰਮ੍ਰਿਤ ਬਣਾਉਣ ਅਤੇ ਛਕਾਉਣ ਦੀ ਵੀ ਖੁਲ ਦੇ ਦਿਤੀ ਹੈ।

ਇਤਿਹਾਸ ਵਿਗਾੜੂ ਲਿਖਾਰੀਆਂ ਨੇ ਅੰਗ੍ਰੇਜ਼ਾਂ ਨੂੰ ਖੁਸ਼ ਕਰਨ ਵਾਸਤੇ ਇਤਿਹਾਸ ਵਿਚ ਅਖੇਪਕਾਰੀਆਂ ਕੀਤੀਆਂ ਹਨ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਬਣਾਣ ਅਤੇ ਛਕਾਉਣ ਬਾਰੇ ਵੀ ਕਈ ਰਾਵਾਂ ਹਨ। ਪਾਣੀ ਦੇ ਛੱਪੜ ਵਿਚ ਚੰਦ ਦਾ ਅਕਸ ਪੈਂਦਾ ਹੈ। ਜੇ ਕੋਈ ਚੰਦ ਦੀ ਚਾਂਦਨੀ ਮਿਟਾਣ ਖਾਤਰ ਛੱਪੜ ਨੂੰ ਮਿੱਟੀ ਨਾਲ ਭਰ ਦੇਵੇ ਤਾਂ ਚੰਦ ਦੀ ਚਾਂਦਨੀ ਵਿਚ ਕੋਈ ਫਰਕ ਨਹੀਂ ਪੈਂਦਾ। ਜੇ ਪਿਛਲੇ ਗੁਰੂ ਸਾਹਿਬਾਂ ਦਾ ਇਤਿਹਾਸ ਵਿਗਾੜਿਆ ਗਿਆ ਹੈ ਤਾਂ ਗੁਰਮਤ ਨਹੀਂ ਵਿਗੜ ਜਾਂਦੀ। ਗੁਰਮਤ ਸਦਾ ਪ੍ਰਤੱਖ ਅਥਵਾ ਹਾਜ਼ਰ ਗੁਰੂ ਦੇ ਅਧੀਨ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਅਨੁਸਾਰ ਅੰਮ੍ਰਿਤ ਬਣਾਣ ਅਤੇ ਛਕਾਉਣ ਦੀ ਵਿਧੀ ਜਿਹੜੀ ਕਿ ਨਾਮਧਾਰੀ ਨਿਤਨੇਮ ਗੁਟਕੇ ਵਿਚ ਛਪੀ ਹੈ ਉਹ ਇਸ ਤਰਾਂ ਹੈ :—

ਇਸੇ ਤਰਾਂ ਪੰਜੇ ਵਾਰੀ ਛਕਣ ਵਾਲਾ ਆਖੇ । ਇਸ ਤੋਂ ਬਾਦ ਪੰਜ ਵਾਰੀ ਥੋੜਾ ਥੋੜਾ ਅੰਮ੍ਰਿਤ ਕੇਸਾਂ ਵਿਚ ਪਾਇਆ ਜਾਵੇ ਅਤੇ ਫਿਰ ਪੰਜ ਵਾਰੀ ਅੱਖਾਂ ਵਿਚ ਛਿੱਟੇ ਮਾਰੇ ਜਾਣ । ਹਰ ਵਾਰੀ ਅੰਮ੍ਰਿਤ ਛਕਾਉਣ ਵਾਲਾ ਫਤੇ ਬੁਲਾਵੇ ਅਤੇ ਨਾਲ ਹੀ ਬਾਦ ਵਿਚ ਛਕਣ ਵਾਲਾ, ਅੰਮ੍ਰਿਤ ਛਕਾਉਣ ਅਤੇ ਛਕਣ ਵਾਲਿਆਂ ਦੇ ਕਮਰਕੱਸੇ ਅਤੇ ਸੁਫ਼ਾ ਜੋੜਾ ਸਜਾਏ ਹੋਏ ਹੋਣ ।